# ਸੰਥਿਆ ਸ੍ਰੀ ਅਨੰਦੁ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
|---|---|---|
| ੧ੳੇ ਸਤਿਗੁਰਪ੍ਰਸਾਦਿ॥ | | ਪੁਰਾਤਨ ਬਹੁਤ ਸਰੂਪਾਂ ਵਿਚ ਮੰਗਲ ਪਹਿਲਾਂ ਹੈ। |
| ਰਾਮਕਲੀ, ਮਹਲਾ ੩, ਅਨੰਦੁ | | |
| ਅਨੰਦੁ ਭਇਆ, ਮੇਰੀ ਮਾਏ, ਸਤਿਗੁਰੂ ਮੈ ਪਾਇਆ ॥ | ਮੈਂ | |
| ਸਤਿਗੁਰੁ ਤ ਪਾਇਆ, ਸਹਜ ਸੇਤੀ, ਮਨਿ ਵਜੀਆ ਵਾਧਾਈਆ ॥ | ਵਜੀਆਂ, ਵਾਧਾਈਆਂ | ਨਾਸਕੀ ਉਚਾਰਨ: ਵਜੀਆ - ਬਹੁਵਚਨ ਕਿਰਿਆ; ਵਾਧਾਈਆਂ - ਵਾਧਾਈ ਦਾ ਬਹੁਵਚਨ। |
| ਰਾਗ ਰਤਨ ਪਰਵਾਰ ਪਰੀਆ, ਸਬਦ ਗਾਵਣ ਆਈਆ ॥ | ਪਰੀਆਂ, ਆਈਆਂ, ਸ਼ਬਦ | ਨਾਸਕੀ ਉਚਾਰਨ: ਆਈਆਂ - ਬਹੁਵਚਨ ਕਿਰਿਆ; ਪਰੀਆ - ਪਰੀ ਦਾ ਬਹੁਵਚਨ। |
| ਸਬਦੋ ਤ ਗਾਵਹੁ ਹਰੀ ਕੇਰਾ, ਮਨਿ ਜਿਨੀ ਵਸਾਇਆ ॥ | ਸ਼ਬਦੋ, ਜਿਨੀਂ | |
| ਕਹੈ ਨਾਨਕੁ, ਅਨੰਦੁ ਹੋਆ, ਸਤਿਗੁਰੂ ਮੈ ਪਾਇਆ ॥੧॥ | ਮੈਂ | |
| ਏ ਮਨ ਮੇਰਿਆ, ਤੂ ਸਦਾ ਰਹੁ, ਹਰਿ ਨਾਲੇ ॥ | | |
| ਹਰਿ ਨਾਲਿ ਰਹੁ ਤੂ, ਮੰਨ ਮੇਰੇ, ਦੂਖ ਸਭਿ ਵਿਸਾਰਣਾ ॥ | | |
| ਅੰਗੀਕਾਰੁ ਓਹੁ ਕਰੇ ਤੇਰਾ, ਕਾਰਜ ਸਭਿ ਸਵਾਰਣਾ ॥ | | |
| ਸਭਨਾ ਗਲਾ ਸਮਰਥੁ ਸੁਆਮੀ, ਸੋ ਕਿਉ ਮਨਹੁ ਵਿਸਾਰੇ ॥ | ਸਭਨਾਂ, ਗਲਾਂ, ਕਿਉਂ, ਮਨਹੁਂ, ਵਿਸਾਰੇਂ | ਸੋ ਕਿਉ ਮਨਹੁ ਵਿਸਾਰੇ - ਉਸ ਨੂੰ ਕਿਉਂ ਮਨ ਵਿਚੋਂ ਵਿਸਾਰਦਾ ਹੈਂ। |
| ਕਹੈ ਨਾਨਕੁ, ਮੰਨ ਮੇਰੇ, ਸਦਾ ਰਹੁ, ਹਰਿ ਨਾਲੇ ॥੨॥ | | |
| ਸਾਚੇ ਸਾਹਿਬਾ, ਕਿਆ ਨਾਹੀ ਘਰਿ ਤੇਰੈ ॥ | ਨਾਹੀਂ | |
| ਘਰਿ ਤ ਤੇਰੈ ਸਭੁ ਕਿਛੁ ਹੈ, ਜਿਸੁ ਦੇਹਿ, ਸੁ ਪਾਵਏ ॥ | ਦੇਹਿਂ | ਜਿਸੁ ਦੇਹਿ: ਜਿਸਨੋ ਤੂੰ ਦੇਵੇਂ |
| ਸਦਾ ਸਿਫਤਿ ਸਲਾਹ ਤੇਰੀ, ਨਾਮੁ ਮਨਿ ਵਸਾਵਏ ॥ | | |
| ਨਾਮੁ ਜਿਨ ਕੈ ਮਨਿ ਵਸਿਆ, ਵਾਜੇ ਸਬਦ ਘਨੇਰੇ ॥ | | |
| ਕਹੈ ਨਾਨਕੁ, ਸਚੇ ਸਾਹਿਬ, ਕਿਆ ਨਾਹੀ ਘਰਿ ਤੇਰੈ ॥੩॥ | ਨਾਹੀਂ | |
| ਸਾਚਾ ਨਾਮੁ, ਮੇਰਾ ਆਧਾਰੋ ॥ | | |
| ਸਾਚੁ ਨਾਮੁ ਅਧਾਰੁ ਮੇਰਾ, ਜਿਨਿ ਭੁਖਾ ਸਭਿ ਗਵਾਈਆ ॥ | ਭੁਖਾਂ, ਗਵਾਈਆਂ | ਭੁਖਾਂ - ਭੁਖ ਦਾ ਬਹੁਵਚਨ; ਗਾਵਾਈਆਂ - ਬਹੁਵਚਨ ਕਿਰਿਆ। |
| ਕਰਿ ਸਾਂਤਿ ਸੁਖ, ਮਨਿ ਆਇ ਵਸਿਆ, ਜਿਨਿ ਇਛਾ ਸਭਿ ਪੁਜਾਈਆ ॥ | ਸ਼ਾਂਤਿ, ਇਛਾਂ, ਪੁਜਾਈਆਂ | ੧. ਇਛਾ - ਇਛਾ ਦਾ ਬਹੁਵਚਨ;<br>੨. ਮਨ ਨੂੰ ਸ਼ਾਂਤੀ ਤੇ ਸੁਖ ਪ੍ਰਦਾਨ ਕਰਕੇ ਮਨ ਵਿਚ ਆਏ ਵਸਿਆ। ਸੋ ਬਿਸ਼ਰਾਮ "ਸੁਖ" ਤੇ ਹੈ ਨਾ ਕਿ "ਮਨਿ" ਤੇ। |

# ਸੰਥਿਆ ਸ੍ਰੀ ਅਨੰਦੁ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
|---|---|---|
| ਸਦਾ ਕੁਰਬਾਣੁ ਕੀਤਾ, ਗੁਰੂ ਵਿਟਹੁ, ਜਿਸ ਦੀਆ ਏਹਿ ਵਡਿਆਈਆ ॥ | ਵਿਟਹੁੰ, ਵਡਿਆਈਆਂ | |
| ਕਹੈ ਨਾਨਕੁ, ਸੁਣਹੁ ਸੰਤਹੁ, ਸਬਦਿ ਧਰਹੁ ਪਿਆਰੋ ॥ | ਸ਼ਬਦਿ | ਸ਼ਬਦਿ ਧਰਹੁ ਪਿਆਰੋ – ਸ਼ਬਦ ਨਾਲ ਪਿਆਰ ਧਰੋ। |
| ਸਾਚਾ ਨਾਮੁ, ਮੇਰਾ ਆਧਾਰੋ ॥੪॥ | | |
| ਵਾਜੇ ਪੰਚ ਸਬਦ, ਤਿਤੁ ਘਰਿ ਸਭਾਗੈ ॥ | ਸ਼ਬਦ | |
| ਘਰਿ ਸਭਾਗੈ, ਸਬਦ ਵਾਜੇ, ਕਲਾ ਜਿਤੁ ਘਰਿ ਧਾਰੀਆ ॥ | ਸ਼ਬਦ | ੧. '"ਕਲਾ" ਇਥੇ ਇਕ ਵਚਨ ਨਾਂਵ ਹੈ ਇਸ ਕਰਕੇ ਧਾਰੀਆ ਦਾ ਉਚਾਰਨ ਧਾਰੀਆਂ ਨਹੀਂ ਹੈ।<br>੨. "ਸਭਾਗੈ" ਦਾ ਉਚਾਰਨ "ਸੁਭਾਗੇ" ਕਰਨਾ ਅਸ਼ੁਧ ਹੈ। |
| ਪੰਚ ਦੂਤ, ਤੁਧੁ ਵਸਿ ਕੀਤੇ, ਕਾਲੁ ਕੰਟਕੁ ਮਾਰਿਆ ॥ | | |
| ਧੁਰਿ ਕਰਮਿ ਪਾਇਆ, ਤੁਧੁ ਜਿਨ ਕਉ, ਸਿ, ਨਾਮਿ ਹਰਿ ਕੈ ਲਾਗੇ ॥ | | |
| ਕਹੈ ਨਾਨਕੁ, ਤਹ ਸੁਖੁ ਹੋਆ, ਤਿਤੁ ਘਰਿ ਅਨਹਦ ਵਾਜੇ ॥੫॥ | ਤਹਂ | ਤਹ ਅਸਲ ਵਿਚ "ਤਹਾਂ" ਦਾ ਛੋਟਾ ਰੂਪ ਹੈ ਤੇ ਇਸਦਾ "ਹ" ਬਿੰਦੇ ਸਹਿਤ ਉਠਦਾ ਹੈ। |
| ਸਾਚੀ ਲਿਵੈ ਬਿਨੁ, ਦੇਹ ਨਿਮਾਣੀ ॥ | | |
| ਦੇਹ ਨਿਮਾਣੀ, ਲਿਵੈ ਬਾਝਹੁ, ਕਿਆ ਕਰੇ ਵੇਚਾਰੀਆ ॥ | ਬਾਝਹੁੰ | |
| ਤੁਧੁ ਬਾਝੁ, ਸਮਰਥ ਕੋਇ ਨਾਹੀ, ਕ੍ਰਿਪਾ ਕਰਿ, ਬਨਵਾਰੀਆ ॥ | ਨਾਹੀਂ | |
| ਏਸ ਨਉ, ਹੋਰੁ ਥਾਉ ਨਾਹੀ, ਸਬਦਿ ਲਾਗਿ ਸਵਾਰੀਆ ॥ | ਨਉਂ, ਥਾਂਉਂ, ਨਾਹੀਂ | |
| ਕਹੈ ਨਾਨਕੁ, ਲਿਵੈ ਬਾਝਹੁ, ਕਿਆ ਕਰੇ ਵੇਚਾਰੀਆ ॥੬॥ | ਬਾਝਹੁੰ | |
| ਆਨੰਦੁ ਆਨੰਦੁ, ਸਭੁ ਕੋ ਕਹੈ, ਆਨੰਦੁ, ਗੁਰੂ ਤੇ ਜਾਣਿਆ ॥ | | |
| ਜਾਣਿਆ ਆਨੰਦੁ ਸਦਾ, ਗੁਰ ਤੇ, ਕ੍ਰਿਪਾ ਕਰੇ ਪਿਆਰਿਆ ॥ | | |
| ਕਰਿ ਕਿਰਪਾ, ਕਿਲਵਿਖ ਕਟੇ, ਗਿਆਨ ਅੰਜਨੁ ਸਾਰਿਆ ॥ | | |
| ਅੰਦਰਹੁ, ਜਿਨ ਕਾ ਮੋਹੁ ਤੁਟਾ, ਤਿਨ ਕਾ ਸਬਦੁ, ਸਚੈ ਸਵਾਰਿਆ ॥ | ਅੰਦਰਹੁੰ, ਸ਼ਬਦ | |
| ਕਹੈ ਨਾਨਕੁ, ਏਹੁ ਅਨੰਦੁ ਹੈ, ਆਨੰਦੁ ਗੁਰ ਤੇ ਜਾਣਿਆ॥੭॥ | | |
| ਬਾਬਾ, ਜਿਸੁ ਤੂ ਦੇਹਿ, ਸੋਈ ਜਨੁ ਪਾਵੈ ॥ | ਦੇਹਿਂ | |
| ਪਾਵੈ ਤ ਸੋ ਜਨੁ, ਦੇਹਿ ਜਿਸ ਨੋ, ਹੋਰਿ, ਕਿਆ ਕਰਹਿ ਵੇਚਾਰਿਆ ॥ | ਦੇਹਿਂ, ਕਰਹਿਂ | ੧. ਦੇਹਿ – ਮਧਮ ਪੁਰਖ ਕਿਰਿਆ – ਦੇਵੇਂ<br>੨. ਕਰਹਿ – ਅਨ ਪੁਰਖ ਬਹੁਵਚਨ ਕਿਰਿਆ |
| ਇਕਿ, ਭਰਮਿ ਭੂਲੇ, ਫਿਰਹਿ ਦਹਦਿਸਿ, ਇਕਿ, ਨਾਮਿ ਲਾਗਿ ਸਵਾਰਿਆ ॥ | ਫਿਰਹਿਂ, ਦਹਦਿਸ਼ਿ | ੧. ਫਿਰਹਿ – ਅਨ ਪੁਰਖ ਬਹੁਵਚਨ ਕਿਰਿਆ<br>੨. ਦਹਦਿਸ਼ਿ – ਦਸਾਂ ਦਿਸ਼ਾਵਾਂ ਵਿਚ |

# ਸੰਥਿਆ ਸ੍ਰੀ ਅਨੰਦੁ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
|---|---|---|
| ਗੁਰਪਰਸਾਦੀ, ਮਨੁ ਭਇਆ ਨਿਰਮਲੁ, ਜਿਨਾ ਭਾਣਾ ਭਾਵਏ ॥ | ਜਿਨਾਂ | ਜਿਨਾ ਭਾਣਾ ਭਾਵਏ – ਜਿਨਾਂ ਨੂੰ ਭਾਣਾ ਭਾਉਂਦਾ ਹੈ। |
| ਕਹੈ ਨਾਨਕੁ, ਜਿਸੁ ਦੇਹਿ ਪਿਆਰੇ, ਸੋਈ ਜਨੁ ਪਾਵਏ ॥੮॥ | ਦੇਹਿਂ | ਦੇਹਿ – ਮਧਮ ਪੁਰਖ ਕਿਰਿਆ – ਦੇਵੇਂ |
| ਆਵਹੁ ਸੰਤ ਪਿਆਰਿਹੋ, ਅਕਥ ਕੀ ਕਰਹ ਕਹਾਣੀ ॥ | ਕਰਹਂ | ਕਰਹ – ਉਤਮ ਪੁਰਖ ਬਹੁਵਚਨ ਕਿਰਿਆ – (ਆਪਾਂ) ਕਰੀਏ। ਉਚਾਰਨਾ ਨਾਸਕੀ। |
| ਕਰਹ ਕਹਾਣੀ ਅਕਥ ਕੇਰੀ, ਕਿਤੁ ਦੁਆਰੈ ਪਾਈਐ ॥ | ਕਰਹਂ | ਕਰਹ – ਉਤਮ ਪੁਰਖ ਬਹੁਵਚਨ ਕਿਰਿਆ – (ਆਪਾਂ) ਕਰੀਏ। ਉਚਾਰਨਾ ਨਾਸਕੀ। |
| ਤਨੁ ਮਨੁ ਧਨੁ ਸਭੁ, ਸਉਪਿ ਗੁਰ ਕਉ, ਹੁਕਮਿ ਮੰਨਿਐ ਪਾਈਐ ॥ | ਸਉਂਪਿ, ਮੰਨਿਐਂ | ਮੰਨਿਐ – ਮੰਨਣ ਕਰਕੇ। |
| ਹੁਕਮੁ ਮੰਨਿਹੁ, ਗੁਰੂ ਕੇਰਾ, ਗਾਵਹੁ ਸਚੀ ਬਾਣੀ ॥ | | |
| ਕਹੈ ਨਾਨਕੁ, ਸੁਣਹੁ ਸੰਤਹੁ, ਕਥਿਹੁ ਅਕਥ ਕਹਾਣੀ ॥੯॥ | | |
| ਏ ਮਨ ਚੰਚਲਾ, ਚਤੁਰਾਈ ਕਿਨੈ ਨ ਪਾਇਆ ॥ | | |
| ਚਤੁਰਾਈ ਨ ਪਾਇਆ ਕਿਨੈ, ਤੂ ਸੁਣਿ, ਮੰਨ ਮੇਰਿਆ ॥ | | |
| ਏਹ ਮਾਇਆ ਮੋਹਣੀ, ਜਿਨਿ ਏਤੁ ਭਰਮਿ ਭੁਲਾਇਆ ॥ | | |
| ਮਾਇਆ ਤ ਮੋਹਣੀ, ਤਿਨੈ ਕੀਤੀ, ਜਿਨਿ ਠਗਉਲੀ ਪਾਈਆ ॥ | | ਪਾਈਆ ਦਾ ਉਚਾਰਨ ਪਾਈਆਂ ਅਸ਼ੁਧ ਹੈ। |
| ਕੁਰਬਾਣੁ ਕੀਤਾ, ਤਿਸੈ ਵਿਟਹੁ, ਜਿਨਿ, ਮੋਹੁ ਮੀਠਾ ਲਾਇਆ ॥ | ਵਿਟਹੁਂ | |
| ਕਹੈ ਨਾਨਕੁ, ਮਨ ਚੰਚਲ, ਚਤੁਰਾਈ ਕਿਨੈ ਨ ਪਾਇਆ ॥੧੦॥ | | |
| ਏ ਮਨ ਪਿਆਰਿਆ, ਤੂ ਸਦਾ ਸਚੁ ਸਮਾਲੇ ॥ | | |
| ਏਹੁ ਕੁਟੰਬੁ, ਤੂ ਜਿ ਦੇਖਦਾ, ਚਲੈ ਨਾਹੀ ਤੇਰੈ ਨਾਲੇ ॥ | ਨਾਹੀਂ | |
| ਸਾਥਿ ਤੇਰੈ ਚਲੈ ਨਾਹੀ, ਤਿਸੁ ਨਾਲਿ, ਕਿਉ ਚਿਤੁ ਲਾਈਐ ॥ | ਨਾਹੀਂ, ਕਿਉਂ | |
| ਐਸਾ ਕੰਮੁ ਮੂਲੇ ਨ ਕੀਚੈ, ਜਿਤੁ, ਅੰਤਿ ਪਛੋਤਾਈਐ ॥ | | |
| ਸਤਿਗੁਰੂ ਕਾ ਉਪਦੇਸੁ ਸੁਣਿ ਤੂ, ਹੋਵੈ ਤੇਰੈ ਨਾਲੇ ॥ | ਉਪਦੇਸ਼ੁ | ਇਸ ਪੰਕਤੀ ਤੋਂ ਸਿਧ ਹੁੰਦਾ ਹੈ ਕਿ ਨਾਮ ਰੂਪੀ ਉਪਦੇਸ਼ ਸੁਣਿਆ ਹੋਇਆ ਨਾਲ ਰਹਿੰਦਾ ਹੈ। |
| ਕਹੈ ਨਾਨਕੁ, ਮਨ ਪਿਆਰੇ, ਤੂ ਸਦਾ ਸਚੁ ਸਮਾਲੇ ॥੧੧॥ | | |
| ਅਗਮ ਅਗੋਚਰਾ, ਤੇਰਾ ਅੰਤੁ ਨ ਪਾਇਆ ॥ | | |
| ਅੰਤੋ ਨ ਪਾਇਆ ਕਿਨੈ ਤੇਰਾ, ਆਪਣਾ ਆਪੁ, ਤੂ ਜਾਣਹੇ ॥ | ਜਾਣਹੇਂ | ਤੂ ਜਾਣਹੇ – ਤੂੰ ਜਾਣਦਾ ਹੈਂ – ਮਧਮ ਪੁਰਖ ਕਿਰਿਆ। |
| ਜੀਅ ਜੰਤ ਸਭਿ, ਖੇਲੁ ਤੇਰਾ, ਕਿਆ ਕੋ ਆਖਿ ਵਖਾਣਏ ॥ | | "ਸਭਿ" ਦਾ ਸੰਬੰਧ "ਖੇਲੁ" ਨਾਲ ਨਹੀਂ ਹੈ ਬਲਕਿ "ਜੀਅ ਜੰਤ" ਨਾਲ ਹੈ। ਸੋ ਬਿਸ਼ਰਾਮ "ਸਭਿ" ਤੇ ਹੈ। |

# ਸੰਥਿਆ ਸ੍ਰੀ ਅਨੰਦੁ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
|---|---|---|
| ਆਖਹਿ ਤ ਵੇਖਹਿ ਸਭੁ ਤੂ ਹੈ, ਜਿਨਿ ਜਗਤੁ ਉਪਾਇਆ ॥ | ਆਖਹਿੰ, ਤਂ, ਵੇਖਹਿੰ | ਦੋਵੇਂ ਸ਼ਬਦ ਅਨਪੁਰਖ ਬਹੁਵਚਨ ਕਿਰਿਆ ਸ਼ਬਦ ਹਨ। |
| ਕਹੈ ਨਾਨਕੁ, ਤੂ ਸਦਾ ਅਗੰਮੁ ਹੈ, ਤੇਰਾ ਅੰਤੁ ਨ ਪਾਇਆ ॥੧੨॥ | ਹੈਂ | |
| ਸੁਰਿਨਰ, ਮੁਨਿਜਨ ਅੰਮ੍ਰਿਤੁ ਖੋਜਦੇ, ਸੁ ਅੰਮ੍ਰਿਤੁ, ਗੁਰ ਤੇ ਪਾਇਆ ॥ | | |
| ਪਾਇਆ ਅੰਮ੍ਰਿਤੁ, ਗੁਰਿ ਕ੍ਰਿਪਾ ਕੀਨੀ, ਸਚਾ ਮਨਿ ਵਸਾਇਆ ॥ | | |
| ਜੀਅ ਜੰਤ ਸਭਿ, ਤੁਧੁ ਉਪਾਏ, ਇਕਿ, ਵੇਖਿ ਪਰਸਣਿ ਆਇਆ ॥ | | "ਸਭਿ" ਦਾ ਸੰਬੰਧ "ਤੁਧੁ" ਨਾਲ ਨਹੀਂ ਹੈ ਬਲਕਿ "ਜੀਅ ਜੰਤ" ਨਾਲ ਹੈ। ਸੋ ਬਿਸ਼ਰਾਮ "ਸਭਿ" ਤੇ ਹੈ। |
| ਲਬੁ, ਲੋਭੁ, ਅਹੰਕਾਰੁ ਚੁਕਾ, ਸਤਿਗੁਰੂ ਭਲਾ ਭਾਇਆ ॥ | | ਭਲਾ ਦਾ ਉਚਾਰਨ "ਭੱਲਾ" ਨਹੀਂ ਹੈ। |
| ਕਹੈ ਨਾਨਕੁ, ਜਿਸ ਨੋ ਆਪਿ ਤੁਠਾ, ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ॥੧੩॥ | ਤੁੱਠਾ | |
| ਭਗਤਾ ਕੀ ਚਾਲ ਨਿਰਾਲੀ ॥ | ਭਗਤਾਂ | |
| ਚਾਲਾ ਨਿਰਾਲੀ, ਭਗਤਾਹ ਕੇਰੀ, ਬਿਖਮ ਮਾਰਗਿ ਚਲਣਾ ॥ | ਭਗਤਾਂਹ | |
| ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ, ਬਹੁਤੁ ਨਾਹੀ ਬੋਲਣਾ ॥ | ਤ੍ਰਿਸ਼ਨਾ, ਨਾਹੀਂ | |
| ਖੰਨਿਅਹੁ ਤਿਖੀ, ਵਾਲਹੁ ਨਿਕੀ, ਏਤੁ ਮਾਰਗਿ ਜਾਣਾ ॥ | ਖੰਨਿਅਹੁੰ, ਵਾਲਹੁੰ | |
| ਗੁਰ ਪਰਸਾਦੀ, ਜਿਨੀ ਆਪੁ ਤਜਿਆ, ਹਰਿ ਵਾਸਨਾ ਸਮਾਣੀ ॥ | ਜਿਨੀਂ, ਵਾਸ਼ਨਾ | |
| ਕਹੈ ਨਾਨਕੁ, ਚਾਲ ਭਗਤਾ, ਜੁਗਹੁ ਜੁਗੁ ਨਿਰਾਲੀ ॥੧੪॥ | ਭਗਤਾਂ, ਜੁਗਹੁੰ | |
| ਜਿਉ ਤੂ ਚਲਾਇਹਿ, ਤਿਵ ਚਲਹ, ਸੁਆਮੀ, ਹੋਰੁ ਕਿਆ ਜਾਣਾ ਗੁਣ ਤੇਰੇ ॥ | ਚਲਾਇਹਿੰ, ਚਲਹਂ | ਚਲਾਇਹਿ – ਤੂੰ ਚਲਾਉਂਦਾ ਹੈ; ਚਲਹ – ਅਸੀਂ ਚਲਦੇ ਹਾਂ। |
| ਜਿਵ ਤੂ ਚਲਾਇਹਿ, ਤਿਵੈ ਚਲਹ, ਜਿਨਾ ਮਾਰਗਿ ਪਾਵਹੇ ॥ | ਚਲਾਇਹਿੰ, ਚਲਹਂ, ਜਿਨਾਂ, ਪਾਵਹੇਂ | ਚਲਾਇਹਿ – ਤੂੰ ਚਲਾਉਂਦਾ ਹੈ; ਚਲਹ – ਅਸੀਂ ਚਲਦੇ ਹਾਂ; ਜਿਨਾ – ਜਿਨਾਂ ਨੂੰ; ਪਾਵਹੇ – ਪਾਉਂਦਾ ਹੈਂ। |
| ਕਰਿ ਕਿਰਪਾ, ਜਿਨ ਨਾਮਿ ਲਾਇਹਿ, ਸਿ, ਹਰਿ ਹਰਿ ਸਦਾ ਧਿਆਵਹੇ ॥ | ਲਾਇਹਿੰ, ਧਿਆਵਹੇਂ | ਲਾਇਹਿ – ਲਾਉਂਦਾ ਹੈਂ, ਧਿਆਵਹੇ – ਧਿਆਉਂਦੇ ਹਨ। |
| ਜਿਸਨੋ ਕਥਾ ਸੁਣਾਇਹਿ ਆਪਣੀ, ਸਿ, ਗੁਰਦੁਆਰੈ ਸੁਖੁ ਪਾਵਹੇ ॥ | ਸੁਣਾਇਹਿੰ, ਪਾਵਹੇਂ | ਸੁਣਾਇਹਿ – ਸੁਣਾਉਂਦਾ ਹੈਂ; ਪਾਵਹੇ – ਪਾਉਂਦੇ ਹਨ। |
| ਕਹੈ ਨਾਨਕੁ, ਸਚੇ ਸਾਹਿਬ, ਜਿਉ ਭਾਵੈ, ਤਿਵੈ ਚਲਾਵਹੇ ॥੧੫॥ | ਤਿਵੈਂ, ਚਲਾਵਹੇਂ | ਚਲਾਵਹੇ । ਚਲਾਉਂਦਾ ਹੈਂ। |
| ਏਹੁ ਸੋਹਿਲਾ ਸਬਦੁ ਸੁਹਾਵਾ ॥ | ਸ਼ਬਦ | |
| ਸਬਦੋ ਸੁਹਾਵਾ ਸਦਾ ਸੋਹਿਲਾ, ਸਤਿਗੁਰੂ ਸੁਣਾਇਆ ॥ | ਸ਼ਬਦੋ | |
| ਏਹੁ ਤਿਨ ਕੈ ਮੰਨਿ ਵਸਿਆ, ਜਿਨ ਧੁਰਹੁ ਲਿਖਿਆ ਆਇਆ ॥ | ਧੁਰਹੁੰ | ਧੁਰਹੁ – ਧੁਰ ਤੋਂ |

# ਸੰਥਿਆ ਸ੍ਰੀ ਅਨੰਦੁ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
|---|---|---|
| ਇਕਿ ਫਿਰਹਿ ਘਨੇਰੇ, ਕਰਹਿ ਗਲਾ, ਗਲੀ, ਕਿਨੈ ਨ ਪਾਇਆ ॥ | ਫਿਰਹਿੰ, ਕਰਹਿੰ, ਗਲਾਂ ਗਲੀਂ | ਫਿਰਹਿ – ਫਿਰਦੇ ਹਨ; ਕਰਹਿ – ਕਰਦੇ ਹਨ; ਗਲੀਂ – ਗਲਾਂ ਕਰਕੇ ਜਾਂ ਗਲਾਂ ਰਾਹੀਂ। |
| ਕਹੈ ਨਾਨਕੁ, ਸਬਦੁ ਸੋਹਿਲਾ, ਸਤਿਗੁਰੁ ਸੁਣਾਇਆ ॥੧੬॥ | ਸ਼ਬਦ | |
| ਪਵਿਤੁ ਹੋਏ ਸੇ ਜਨਾ, ਜਿਨੀ ਹਰਿ ਧਿਆਇਆ ॥ | ਜਿਨੀਂ | |
| ਹਰਿ ਧਿਆਇਆ, ਪਵਿਤੁ ਹੋਏ, ਗੁਰਮੁਖਿ ਜਿਨੀ ਧਿਆਇਆ ॥ | | |
| ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ, ਪਵਿਤੁ ਸੰਗਤਿ ਸਬਾਈਆ ॥ | ਸਿਉਂ | |
| ਕਹਦੇ ਪਵਿਤੁ, ਸੁਣਦੇ ਪਵਿਤੁ, ਸੇ ਪਵਿਤੁ, ਜਿਨੀ ਮੰਨਿ ਵਸਾਇਆ ॥ | ਕਹਂਦੇ | |
| ਕਹੈ ਨਾਨਕੁ, ਸੇ ਪਵਿਤੁ, ਜਿਨੀ, ਗੁਰਮੁਖਿ ਹਰਿ ਹਰਿ ਧਿਆਇਆ ॥੧੭॥ | ਜਿਨੀਂ | ਜਿਨੀ, ਗੁਰਮੁਖਿ ਹਰਿ ਹਰਿ ਧਿਆਇਆ – ਜਿਨਾਂ ਨੇ ਗੁਰੂ ਰਾਹੀਂ ਨਾਮ ਧਿਆਇਆ। 'ਜਿਨੀ ਗੁਰਮੁਖਿ' ਪਾਠ ਨਹੀਂ ਉਠਾਉਣਾ ਕਿਉਂਕਿ ਇਥੇ ਪੰਕਤੀ ਦਾ ਭਾਵ ਇਹ ਨਹੀਂ ਕਿ ਜਿਨਾਂ ਗੁਰਮੁਖਾਂ ਨੇ ਹਰਿ ਹਰਿ ਧਿਆਇਆ। 'ਜਿਨਾਂ ਗੁਰਮੁਖਾਂ ਨੇ ਨਾਮ ਜਪਿਆ' ਤੋਂ ਇਹ ਸ਼ੰਕਾ ਉਪਜਦੀ ਹੈ ਕਿ ਕਈ ਅਜਿਹੇ ਵੀ ਗੁਰਮੁਖ ਹੋਣਗੇ ਜੋ ਨਾਮ ਨਹੀਂ ਜਪਦੇ। |
| ਕਰਮੀ, ਸਹਜੁ ਨ ਊਪਜੈ, ਵਿਣੁ ਸਹਜੈ, ਸਹਸਾ ਨ ਜਾਇ ॥ | ਕਰਮੀਂ | ਕਰਮੀ – ਕਰਮਾਂ ਰਾਹੀਂ। – ਸਹਜ ਅਵਸਥਾ ਕਰਮਾਂ ਨਾਲ ਨਹੀਂ ਆਉਂਦੀ ਤੇ ਸਹਜ ਬਗੈਰ ਸੰਸਾ ਨਹੀਂ ਜਾਂਦਾ। |
| ਨਹ ਜਾਇ ਸਹਸਾ, ਕਿਤੈ ਸੰਜਮਿ, ਰਹੇ ਕਰਮ ਕਮਾਏ ॥ | | |
| ਸਹਸੈ, ਜੀਉ ਮਲੀਣੁ ਹੈ, ਕਿਤੁ ਸੰਜਮਿ, ਧੋਤਾ ਜਾਏ ॥ | | ਸੰਸੇ (ਦੁਬਿਧਾ) ਕਰਕੇ ਜੀਵ ਮੈਲਾ ਹੈ ਤਾਂ ਤੇ ਇਹ ਕਿਵੇਂ ਧੋਤਾ ਜਾਵੇ। |
| ਮੰਨੁ ਧੋਵਹੁ, ਸਬਦਿ ਲਾਗਹੁ, ਹਰਿ ਸਿਉ ਰਹਹੁ ਚਿਤੁ ਲਾਇ ॥ | ਸ਼ਬਦਿ, ਸਿਉਂ | ਸ਼ਬਦਿ ਵਿਚ ਲਗਿਆਂ ਭਾਵ ਸ਼ਬਦ ਜਪਿਆਂ ਮਨ ਧੋਤਾ ਜਾਂਦਾ ਹੈ। |
| ਕਹੈ ਨਾਨਕੁ, ਗੁਰ ਪਰਸਾਦੀ, ਸਹਜੁ ਉਪਜੈ, ਇਹੁ ਸਹਸਾ, ਇਵ ਜਾਇ ॥੧੮॥ | | ਸ਼ਬਦ ਵਿਚ ਲਗਣ ਤੋਂ ਬਾਅਦ ਵੀ ਗੁਰਪਰਸਾਦੀ ਸਹਜ ਅਵਸਥਾ ਉਪਜਦੀ ਹੈ ਤੇ ਫੇਰ ਸੰਸਾ ਮਰਦਾ ਹੈ। |
| ਜੀਅਹੁ ਮੈਲੇ, ਬਾਹਰਹੁ ਨਿਰਮਲ ॥ | ਜੀਅਹੁਂ, ਬਾਹਰਹੁਂ | |
| ਬਾਹਰਹੁ ਨਿਰਮਲ, ਜੀਅਹੁ ਤ ਮੈਲੇ, ਤਿਨੀ ਜਨਮੁ ਜੂਐ ਹਾਰਿਆ ॥ | ਜੀਅਹੁਂ, ਬਾਹਰਹੁਂ, ਤਿਨੀਂ | |

# ਸੰਥਿਆ ਸ੍ਰੀ ਅਨੰਦੁ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
|---|---|---|
| ਏਹ ਤਿਸਨਾ, ਵਡਾ ਰੋਗੁ ਲਗਾ, ਮਰਣੁ ਮਨਹੁ ਵਿਸਾਰਿਆ ॥ | ਤਿਸ਼ਨਾ, ਮਨਹੁੰ | ਇਸ ਪੰਕਤੀ ਤੋਂ ਸਿਧ ਹੈ ਕਿ ਤ੍ਰਿਸ਼ਨਾ ਦਾ ਵਡਾ ਰੋਗ ਤਾਂ ਲਗਦਾ ਹੈ ਜਦੋਂ ਮਨੋਂ ਮਰਣਾ ਵਿਸਾਰ ਦਿਤਾ ਜਾਂਦਾ ਹੈ। |
| ਵੇਦਾ ਮਹਿ, ਨਾਮੁ ਉਤਮੁ ਸੋ ਸੁਣਹਿ ਨਾਹੀ, ਫਿਰਹਿ ਜਿਉ ਬੇਤਾਲਿਆ ॥ | ਸੁਣਹਿਂ, ਨਾਹੀਂ, ਫਿਰਹਿਂ, ਜਿਉਂ | ਪੰਕਤੀ ਦਾ ਅਨਵੈ: ਨਾਮ ਉਤਮ ਹੈ ਸੋ ਸੁਣਦੇ ਨਹੀਂ, ਵੇਦਾਂ ਮਹਿ ਬੇਤਾਲਿਆਂ (ਭੁਤਨਿਆਂ) ਵਾਂਗ ਫਿਰਦੇ ਹਨ। |
| ਕਹੈ ਨਾਨਕੁ, ਜਿਨ ਸਚੁ ਤਜਿਆ, ਕੂੜੇ ਲਾਗੇ, ਤਿਨੀ ਜਨਮੁ ਜੂਐ ਹਾਰਿਆ ॥੧੯॥ | ਤਿਨੀਂ | |
| ਜੀਅਹੁ ਨਿਰਮਲ, ਬਾਹਰਹੁ ਨਿਰਮਲ ॥ | ਜੀਅਹੁਂ, ਬਾਹਰਹੁਂ | |
| ਬਾਹਰਹੁ ਤ ਨਿਰਮਲ, ਜੀਅਹੁ ਨਿਰਮਲ, ਸਤਿਗੁਰ ਤੇ ਕਰਣੀ ਕਮਾਣੀ ॥ | ਜੀਅਹੁਂ, ਬਾਹਰਹੁਂ | |
| ਕੂੜ ਕੀ ਸੋਇ ਪਹੁਚੈ ਨਾਹੀ, ਮਨਸਾ ਸਚਿ ਸਮਾਣੀ ॥ | ਪਹੁੰਚੈ, ਨਾਹੀਂ, ਮਨਸ਼ਾ | ਨਿਰਮਲ ਉਹ ਹਨ ਜਿਨਾਂ ਤਾਂਈਂ ਕੂੜ ਦੀ ਖਬਰ ਵੀ ਨਹੀਂ ਪਹੁੰਚਦੀ ਤੇ ਉਹਨਾਂ ਦੀ ਮਨਸ਼ਾ ਕੇਵਲ ਸਚਿ (ਭਾਵ ਨਾਮ ਵਿਚ) ਵਿਚ ਸਮਾਏ ਰਹਿਣ ਦੀ ਹੁੰਦੀ ਹੈ। |
| ਜਨਮੁ ਰਤਨੁ ਜਿਨੀ ਖਟਿਆ, ਭਲੇ ਸੇ ਵਣਜਾਰੇ ॥ | ਜਿਨੀਂ | |
| ਕਹੈ ਨਾਨਕੁ, ਜਿਨ ਮੰਨੁ ਨਿਰਮਲੁ, ਸਦਾ ਰਹਹਿ, ਗੁਰ ਨਾਲੇ ॥੨੦॥ | ਰਹਹਿਂ | |
| ਜੇ ਕੋ ਸਿਖੁ, ਗੁਰੂ ਸੇਤੀ, ਸਨਮੁਖੁ ਹੋਵੈ ॥ | | |
| ਹੋਵੈ ਤ ਸਨਮੁਖੁ, ਸਿਖੁ ਕੋਈ, ਜੀਅਹੁ ਰਹੈ ਗੁਰ ਨਾਲੇ ॥ | ਜੀਅਹੁਂ | |
| ਗੁਰ ਕੇ ਚਰਨ ਹਿਰਦੈ ਧਿਆਏ, ਅੰਤਰ ਆਤਮੈ ਸਮਾਲੇ ॥ | | |
| ਆਪੁ ਛਡਿ, ਸਦਾ ਰਹੈ ਪਰਣੈ, ਗੁਰ ਬਿਨੁ, ਅਵਰੁ ਨ ਜਾਣੈ ਕੋਏ॥ | | ਸਨਮੁਖ ਉਹ ਹੈ ਜੋ ਗੁਰੂ ਬਿਨਾ ਹੋਰ ਕਿਸੇ ਨੂੰ ਨਾ ਮੰਨੇ। |
| ਕਹੈ ਨਾਨਕੁ, ਸੁਣਹੁ ਸੰਤਹੁ, ਸੋ ਸਿਖੁ ਸਨਮੁਖੁ ਹੋਏ ॥੨੧॥ | | |
| ਜੇ ਕੋ, ਗੁਰ ਤੇ ਵੇਮੁਖੁ ਹੋਵੈ, ਬਿਨੁ ਸਤਿਗੁਰ, ਮੁਕਤਿ ਨ ਪਾਵੈ ॥ | | |
| ਪਾਵੈ ਮੁਕਤਿ ਨ ਹੋਰ ਥੈ ਕੋਈ, ਪੁਛਹੁ ਬਿਬੇਕੀਆ ਜਾਏ ॥ | ਥੈਂ, ਬਿਬੇਕੀਆਂ | |
| ਅਨੇਕ ਜੂਨੀ ਭਰਮਿ ਆਵੈ, ਵਿਣੁ ਸਤਿਗੁਰ, ਮੁਕਤਿ ਨ ਪਾਏ ॥ | | |
| ਫਿਰਿ, ਮੁਕਤਿ ਪਾਏ, ਲਾਗਿ ਚਰਣੀ, ਸਤਿਗੁਰੂ ਸਬਦੁ ਸੁਣਾਏ ॥ | ਸ਼ਬਦ | |
| ਕਹੈ ਨਾਨਕੁ, ਵੀਚਾਰਿ ਦੇਖਹੁ, ਵਿਣੁ ਸਤਿਗੁਰ, ਮੁਕਤਿ ਨ ਪਾਏ ॥੨੨॥ | | |
| ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ, ਗਾਵਹੁ ਸਚੀ ਬਾਣੀ ॥ | | |

# ਸੰਥਿਆ ਸ੍ਰੀ ਅਨੰਦੁ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
|---|---|---|
| ਬਾਣੀ ਤ ਗਾਵਹੁ, ਗੁਰੂ ਕੇਰੀ, ਬਾਣੀਆ ਸਿਰਿ ਬਾਣੀ ॥ | ਬਾਣੀਆਂ | ਗੁਰੂ ਕੀ ਬਾਣੀ ਸਭ ਬਾਣੀਆਂ ਤੋਂ ਉਚੀ ਹੈ। |
| ਜਿਨ ਕਉ, ਨਦਰਿ ਕਰਮੁ ਹੋਵੈ, ਹਿਰਦੈ ਤਿਨਾ ਸਮਾਣੀ ॥ | ਤਿਨਾਂ | |
| ਪੀਵਹੁ ਅੰਮ੍ਰਿਤੁ, ਸਦਾ ਰਹਹੁ ਹਰਿ ਰੰਗਿ, ਜਪਿਹੁ ਸਾਰਿਗਪਾਣੀ ॥ | ਸਾਰਿੰਗਪਾਣੀ | |
| ਕਹੈ ਨਾਨਕੁ, ਸਦਾ ਗਾਵਹੁ, ਏਹ ਸਚੀ ਬਾਣੀ ॥੨੩॥ | | |
| ਸਤਿਗੁਰੂ ਬਿਨਾ, ਹੋਰ ਕਚੀ ਹੈ ਬਾਣੀ ॥ | | ਸਤਿਗੁਰ ਦੀ ਬਾਣੀ ਤੋਂ ਬਗੈਰ ਹੋਰ ਬਾਣੀ ਕਚੀ ਹੈ। |
| ਬਾਣੀ ਤ ਕਚੀ, ਸਤਿਗੁਰੂ ਬਾਝਹੁ, ਹੋਰ ਕਚੀ ਬਾਣੀ ॥ | ਬਾਝਹੁਂ | |
| ਕਹਦੇ ਕਚੇ, ਸੁਣਦੇ ਕਚੇ, ਕਚੀਂ ਆਖਿ ਵਖਾਣੀ ॥ | ਕਹੰਦੇ | |
| ਹਰਿ ਹਰਿ ਨਿਤ ਕਰਹਿ ਰਸਨਾ, ਕਹਿਆ ਕਛੂ ਨ ਜਾਣੀ ॥ | ਕਰਹਿਂ | |
| ਚਿਤੁ ਜਿਨ ਕਾ, ਹਿਰਿ ਲਇਆ ਮਾਇਆ, ਬੋਲਨਿ ਪਏ ਰਵਾਣੀ ॥ | | |
| ਕਹੈ ਨਾਨਕੁ, ਸਤਿਗੁਰੂ ਬਾਝਹੁ, ਹੋਰ ਕਚੀ ਬਾਣੀ ॥੨੪॥ | ਬਾਝਹੁਂ | |
| ਗੁਰ ਕਾ ਸਬਦੁ ਰਤੰਨੁ ਹੈ, ਹੀਰੇ ਜਿਤੁ ਜੜਾਉ ॥ | ਸ਼ਬਦੁ | |
| ਸਬਦੁ ਰਤਨੁ ਜਿਤੁ ਮੰਨੁ ਲਾਗਾ, ਏਹੁ ਹੋਆ ਸਮਾਉ ॥ | ਸ਼ਬਦੁ | |
| ਸਬਦ ਸੇਤੀ ਮਨੁ ਮਿਲਿਆ, ਸਚੈ ਲਾਇਆ ਭਾਉ ॥ | ਸ਼ਬਦ | |
| ਆਪੇ ਹੀਰਾ, ਰਤਨੁ ਆਪੇ, ਜਿਸ ਨੋ ਦੇਇ ਬੁਝਾਇ ॥ | | |
| ਕਹੈ ਨਾਨਕੁ, ਸਬਦੁ ਰਤਨੁ ਹੈ, ਹੀਰਾ ਜਿਤੁ ਜੜਾਉ ॥੨੫॥ | ਸ਼ਬਦ | |
| ਸਿਵ ਸਕਤਿ ਆਪਿ ਉਪਾਇ ਕੈ, ਕਰਤਾ ਆਪੇ ਹੁਕਮੁ ਵਰਤਾਏ ॥ | ਸ਼ਿਵ, ਸ਼ਕਤਿ | ਸ਼ਿਵ ਦਾ ਭਾਵ ਜੀਵ ਤੇ ਸ਼ਕਤਿ ਦਾ ਭਾਵ ਮਾਇਆ ਹੈ। |
| ਹੁਕਮੁ ਵਰਤਾਏ, ਆਪਿ ਵੇਖੈ, ਗੁਰਮੁਖਿ, ਕਿਸੈ ਬੁਝਾਏ ॥ | | ਗੁਰਮੁਖਿ ਦਾ ਭਾਵ ਇਥੇ ਗੁਰਸਿਖ ਨਹੀਂ ਬਲਕਿ ਗੁਰੂ ਦੁਆਰਾ ਦਾ ਹੈ। ਜੇਕਰ ਗੁਰਮੁਖਿ ਦਾ ਭਾਵ ਗੁਰਸਿਖ ਕਰੀਏ ਤਾਂ ਫੇਰ ਭਾਵ ਨਿਕਲੇਗਾ ਕਿ ਕਿਸੇ ਕਿਸੇ ਗੁਰਮੁਖਿ ਨੂੰ ਹੀ ਉਹ ਹੁਕਮ ਬੁਝਾਉਂਦਾ ਹੈ ਪਰ ਇਹ ਠੀਕ ਨਹੀਂ ਕਿਉਂਕਿ ਉਹ ਗੁਰਮੁਖਿ ਨੂੰ ਜ਼ਰੂਰ ਬੁਝਾ ਦਿੰਦਾ ਹੈ। |
| ਤੋੜੇ ਬੰਧਨ, ਹੋਵੈ ਮੁਕਤੁ, ਸਬਦੁ ਮੰਨਿ ਵਸਾਏ ॥ | ਸ਼ਬਦ | |
| ਗੁਰਮੁਖਿ ਜਿਸ ਨੋ ਆਪਿ ਕਰੇ, ਸੁ ਹੋਵੈ, ਏਕਸ ਸਿਉ ਲਿਵ ਲਾਏ ॥ | | ਇਥੇ ਗੁਰਮੁਖਿ ਦਾ ਭਾਵ ਗੁਰਸਿਖ ਹੈ। |
| ਕਹੈ ਨਾਨਕੁ, ਆਪਿ ਕਰਤਾ, ਆਪੇ ਹੁਕਮੁ ਬੁਝਾਏ ॥੨੬॥ | | |
| ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ, ਤਤੈ ਸਾਰ ਨ ਜਾਣੀ ॥ | ਸ਼ਾਸਤ੍ਰ | |

# ਸੰਥਿਆ ਸ੍ਰੀ ਅਨੰਦੁ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
|---|---|---|
| ਤਤੈ ਸਾਰ ਨ ਜਾਣੀ, ਗੁਰੂ ਬਾਝਹੁ, ਤਤੈ ਸਾਰ ਨ ਜਾਣੀ ॥ | ਤੱਤੈ, ਬਾਝਹੁਂ | |
| ਤਿਹੀ ਗੁਣੀ, ਸੰਸਾਰੁ ਭ੍ਰਮਿ ਸੁਤਾ, ਸੁਤਿਆ ਰੈਣਿ ਵਿਹਾਣੀ ॥ | ਤਿਹੀਂ, ਸੁਤਿਆਂ | ਤਿਹੀਂ ਗੁਣੀ – ਤਿਨਾਂ ਗੁਣਾਂ ਵਿਚ ਹੀ। |
| ਗੁਰ ਕਿਰਪਾ ਤੇ, ਸੇ ਜਨ ਜਾਗੇ, ਜਿਨਾ ਹਰਿ ਮਨਿ ਵਸਿਆ, ਬੋਲਹਿ ਅੰਮ੍ਰਿਤ ਬਾਣੀ ॥ | ਜਿਨਾਂ, ਬੋਲਹਿਂ | |
| ਕਹੈ ਨਾਨਕੁ, ਸੋ ਤਤੁ ਪਾਏ, ਜਿਸਨੋ ਅਨਦਿਨੁ ਹਰਿ ਲਿਵ ਲਾਗੈ, ਜਾਗਤ ਰੈਣਿ ਵਿਹਾਣੀ ॥੨੭॥ | | |
| ਮਾਤਾ ਕੇ ਉਦਰ ਮਹਿ, ਪ੍ਰਤਿਪਾਲ ਕਰੇ, ਸੋ, ਕਿਉ ਮਨਹੁ ਵਿਸਾਰੀਐ ॥ | ਕਿਉਂ, ਮਨਹੁਂ | |
| ਮਨਹੁ, ਕਿਉ ਵਿਸਾਰੀਐ ਏਵਡੁ ਦਾਤਾ, ਜਿ ਅਗਨਿ ਮਹਿ, ਆਹਾਰੁ ਪਹੁਚਾਵਏ ॥ | ਮਨਹੁਂ, ਕਿਉਂ, ਪਹੁੰਚਾਵਏ | |
| ਓਸ ਨੋ ਕਿਹੁ ਪੋਹਿ ਨ ਸਕੀ, ਜਿਸ ਨਉ ਆਪਣੀ ਲਿਵ ਲਾਵਏ ॥ | | |
| ਆਪਣੀ ਲਿਵ ਆਪੇ ਲਾਏ, ਗੁਰਮੁਖਿ ਸਦਾ ਸਮਾਲੀਐ ॥ | | |
| ਕਹੈ ਨਾਨਕੁ, ਏਵਡੁ ਦਾਤਾ, ਸੋ, ਕਿਉ ਮਨਹੁ ਵਿਸਾਰੀਐ ॥੨੮॥ | ਕਿਉਂ, ਮਨਹੁਂ | |
| ਜੈਸੀ ਅਗਨਿ ਉਦਰ ਮਹਿ, ਤੈਸੀ ਬਾਹਰਿ ਮਾਇਆ ॥ | | |
| ਮਾਇਆ ਅਗਨਿ ਸਭ ਇਕੋ ਜੇਹੀ, ਕਰਤੈ ਖੇਲੁ ਰਚਾਇਆ ॥ | | |
| ਜਾ ਤਿਸੁ ਭਾਣਾ, ਤਾ ਜੰਮਿਆ, ਪਰਵਾਰਿ ਭਲਾ ਭਾਇਆ ॥ | ਜਾਂ, ਤਾਂ | ਜਾ – ਜਦੋਂ; ਤਾਂ – ਤਦੋਂ |
| ਲਿਵ ਛੁੜਕੀ, ਲਗੀ ਤ੍ਰਿਸਨਾ, ਮਾਇਆ ਅਮਰੁ ਵਰਤਾਇਆ ॥ | ਤ੍ਰਿਸ਼ਨਾ | |
| ਏਹ ਮਾਇਆ, ਜਿਤੁ ਹਰਿ ਵਿਸਰੈ, ਮੋਹੁ ਉਪਜੈ, ਭਾਉ ਦੂਜਾ ਲਾਇਆ ॥ | | |
| ਕਹੈ ਨਾਨਕੁ, ਗੁਰ ਪਰਸਾਦੀ ਜਿਨਾ ਲਿਵ ਲਾਗੀ, ਤਿਨੀ ਵਿਚੇ ਮਾਇਆ ਪਾਇਆ ॥੨੯॥ | ਜਿਨਾਂ, ਤਿਨੀਂ | |
| ਹਰਿ ਆਪਿ ਅਮੁਲਕੁ ਹੈ, ਮੁਲਿ ਨ ਪਾਇਆ ਜਾਇ ॥ | | |
| ਮੁਲਿ ਨ ਪਾਇਆ ਜਾਇ, ਕਿਸੈ ਵਿਟਹੁ, ਰਹੇ ਲੋਕ ਵਿਲਲਾਇ ॥ | ਵਿਟਹੁਂ | |
| ਐਸਾ ਸਤਿਗੁਰੁ ਜੇ ਮਿਲੈ, ਤਿਸ ਨੋ ਸਿਰੁ ਸਉਪੀਐ, ਵਿਚਹੁ ਆਪੁ ਜਾਇ ॥ | ਸਉਂਪੀਐ, ਵਿਚਹੁਂ | |
| ਜਿਸ ਦਾ ਜੀਉ, ਤਿਸੁ ਮਿਲਿ ਰਹੈ, ਹਰਿ ਵਸੈ ਮਨਿ ਆਇ ॥ | | |
| ਹਰਿ ਆਪਿ ਅਮੁਲਕੁ ਹੈ, ਭਾਗ ਤਿਨਾ ਕੇ, ਨਾਨਕਾ, ਜਿਨ ਹਰਿ ਪਲੈ ਪਾਇ ॥੩੦॥ | ਤਿਨਾਂ | |
| ਹਰਿ ਰਾਸਿ ਮੇਰੀ, ਮਨੁ ਵਣਜਾਰਾ ॥ | | |
| ਹਰਿ ਰਾਸਿ ਮੇਰੀ, ਮਨੁ ਵਣਜਾਰਾ, ਸਤਿਗੁਰ ਤੇ ਰਾਸਿ ਜਾਣੀ ॥ | | |
| ਹਰਿ ਹਰਿ ਨਿਤ ਜਪਿਹੁ ਜੀਅਹੁ, ਲਾਹਾ ਖਟਿਹੁ ਦਿਹਾੜੀ ॥ | ਜੀਅਹੁਂ | |
| ਏਹੁ ਧਨੁ ਤਿਨਾ ਮਿਲਿਆ, ਜਿਨ ਹਰਿ ਆਪੇ ਭਾਣਾ ॥ | ਤਿਨਾਂ | |
| ਕਹੈ ਨਾਨਕੁ, ਹਰਿ ਰਾਸਿ ਮੇਰੀ, ਮਨੁ ਹੋਆ ਵਣਜਾਰਾ ॥੩੧॥ | | |
| ਏ ਰਸਨਾ, ਤੂ ਅਨ ਰਸਿ ਰਾਚਿ ਰਹੀ, ਤੇਰੀ ਪਿਆਸ ਨ ਜਾਇ ॥ | | |

# ਸੰਥਿਆ ਸ੍ਰੀ ਅਨੰਦੁ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
|---|---|---|
| ਪਿਆਸ ਨ ਜਾਇ ਹੋਰਤੁ ਕਿਤੈ, ਜਿਚਰੁ, ਹਰਿ ਰਸੁ ਪਲੈ ਨ ਪਾਇ ॥ | | |
| ਹਰਿ ਰਸੁ ਪਾਇ ਪਲੈ, ਪੀਐ ਹਰਿ ਰਸੁ, ਬਹੁੜਿ, ਨ ਤ੍ਰਿਸਨਾ ਲਾਗੈ ਆਇ ॥ | ਤ੍ਰਿਸ਼ਨਾ | "ਨ" ਨੂੰ "ਬਹੁੜਿ" ਨਾਲ ਨਹੀਂ ਉਠਾਉਣਾ। ਇਸ ਦਾ ਸੰਬੰਧ "ਲਾਗੈ ਆਇ" ਨਾਲ ਹੈ। |
| ਏਹੁ ਹਰਿ ਰਸੁ ਕਰਮੀ ਪਾਈਐ, ਸਤਿਗੁਰੁ ਮਿਲੈ ਜਿਸੁ ਆਇ ॥ | ਕਰਮੀਂ | |
| ਕਹੈ ਨਾਨਕੁ, ਹੋਰਿ ਅਨ ਰਸ ਸਭਿ ਵੀਸਰੇ, ਜਾ, ਹਰਿ ਵਸੈ ਮਨਿ ਆਇ ॥੩੨॥ | ਵੀਸਰੇਂ, ਜਾਂ | ਵੀਸਰੇ – ਵਿਸਰ ਜਾਂਦੇ ਹਨ, ਕਦੋਂ? ਜਦੋਂ ਹਰੀ ਮਨ ਵਿਚ ਆ ਵੱਸਦਾ ਹੈ। |
| ਏ ਸਰੀਰਾ ਮੇਰਿਆ, ਹਰਿ ਤੁਮ ਮਹਿ ਜੋਤਿ ਰਖੀ, ਤਾ, ਤੂ ਜਗ ਮਹਿ ਆਇਆ ॥ | ਤਾਂ | |
| ਹਰਿ ਜੋਤਿ ਰਖੀ ਤੁਧੁ ਵਿਚਿ, ਤਾ, ਤੂ ਜਗ ਮਹਿ ਆਇਆ ॥ | ਤਾਂ | |
| ਹਰਿ ਆਪੇ ਮਾਤਾ, ਆਪੇ ਪਿਤਾ, ਜਿਨਿ ਜੀਉ ਉਪਾਇ, ਜਗਤੁ ਦਿਖਾਇਆ ॥ | | |
| ਗੁਰ ਪਰਸਾਦੀ ਬੁਝਿਆ, ਤਾ ਚਲਤੁ ਹੋਆ, ਚਲਤੁ ਨਦਰੀ ਆਇਆ ॥ | ਤਾਂ, ਚਲੱਤ, ਚਲੱਤ | ਚਲਤ – ਕੌਤਕ, ਚਮਤਕਾਰ। |
| ਕਹੈ ਨਾਨਕੁ, ਸ੍ਰਿਸਟਿ ਕਾ ਮੂਲੁ ਰਚਿਆ, ਜੋਤਿ ਰਾਖੀ, ਤਾ, ਤੂ ਜਗ ਮਹਿ ਆਇਆ ॥੩੩॥ | ਸ੍ਰਿਸ਼ਟਿ, ਤਾਂ | |
| ਮਨਿ ਚਾਉ ਭਇਆ, ਪ੍ਰਭ ਆਗਮੁ ਸੁਣਿਆ ॥ | | |
| ਹਰਿ ਮੰਗਲੁ ਗਾਉ, ਸਖੀ, ਗ੍ਰਿਹੁ ਮੰਦਰੁ ਬਣਿਆ ॥ | | |
| ਹਰਿ ਗਾਉ ਮੰਗਲੁ ਨਿਤ, ਸਖੀਏ, ਸੋਗੁ ਦੂਖੁ ਨ ਵਿਆਪਏ ॥ | | |
| ਗੁਰ ਚਰਨ ਲਾਗੇ, ਦਿਨ ਸਭਾਗੇ, ਆਪਣਾ ਪਿਰੁ ਜਾਪਏ ॥ | | |
| ਅਨਹਤ ਬਾਣੀ, ਗੁਰ ਸਬਦਿ ਜਾਣੀ, ਹਰਿ ਨਾਮੁ ਹਰਿ ਰਸੁ ਭੋਗੋ ॥ | ਸ਼ਬਦਿ | |
| ਕਹੈ ਨਾਨਕੁ, ਪ੍ਰਭੁ ਆਪਿ ਮਿਲਿਆ, ਕਰਣ ਕਾਰਣ ਜੋਗੋ ॥੩੪॥ | | |
| ਏ ਸਰੀਰਾ ਮੇਰਿਆ, ਇਸੁ ਜਗ ਮਹਿ ਆਇ ਕੈ, ਕਿਆ, ਤੁਧੁ ਕਰਮ ਕਮਾਇਆ ॥ | | |
| ਕਿ ਕਰਮ ਕਮਾਇਆ ਤੁਧੁ, ਸਰੀਰਾ, ਜਾ ਤੂ ਜਗ ਮਹਿ ਆਇਆ ॥ | ਜਾਂ | |
| ਜਿਨਿ ਹਰਿ ਤੇਰਾ ਰਚਨੁ ਰਚਿਆ, ਸੋ ਹਰਿ ਮਨਿ ਨ ਵਸਾਇਆ ॥ | | |
| ਗੁਰ ਪਰਸਾਦੀ ਹਰਿ ਮੰਨਿ ਵਸਿਆ, ਪੂਰਬਿ ਲਿਖਿਆ ਪਾਇਆ ॥ | | |
| ਕਹੈ ਨਾਨਕੁ, ਏਹੁ ਸਰੀਰੁ ਪਰਵਾਣੁ ਹੋਆ, ਜਿਨਿ ਸਤਿਗੁਰ ਸਿਉ ਚਿਤੁ ਲਾਇਆ ॥੩੫॥ | ਸਿਉਂ | |
| ਏ ਨੇਤ੍ਰਹੁ ਮੇਰਿਹੋ, ਹਰਿ ਤੁਮ ਮਹਿ ਜੋਤਿ ਧਰੀ, ਹਰਿ ਬਿਨੁ, ਅਵਰੁ ਨ ਦੇਖਹੁ ਕੋਈ ॥ | | |
| ਹਰਿ ਬਿਨੁ, ਅਵਰੁ ਨ ਦੇਖਹੁ ਕੋਈ, ਨਦਰੀ ਹਰਿ ਨਿਹਾਲਿਆ ॥ | | |
| ਏਹੁ ਵਿਸੁ ਸੰਸਾਰੁ ਤੁਮ ਦੇਖਦੇ, ਏਹੁ ਹਰਿ ਕਾ ਰੂਪੁ ਹੈ, ਹਰਿ ਰੂਪੁ ਨਦਰੀ ਆਇਆ ॥ | | |
| ਗੁਰ ਪਰਸਾਦੀ ਬੁਝਿਆ, ਜਾ ਵੇਖਾ, ਹਰਿ ਇਕੁ ਹੈ, ਹਰਿ ਬਿਨੁ, ਅਵਰੁ ਨ ਕੋਈ ॥ | ਜਾਂ, ਵੇਖਾਂ | |

# ਸੰਥਿਆ ਸ੍ਰੀ ਅਨੰਦੁ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
|---|---|---|
| ਕਹੈ ਨਾਨਕੁ, ਏਹਿ ਨੇਤ੍ਰ ਅੰਧ ਸੇ, ਸਤਿਗੁਰਿ ਮਿਲਿਐ, ਦਿਬ ਦ੍ਰਿਸਟਿ ਹੋਈ ॥੩੬॥ | ਦ੍ਰਿਸ਼ਟਿ, ਮਿਲਿਐਂ | "ਅੰਧ ਸੇ" ਦਾ ਉਚਾਰਨ "ਅੰਧਸੇ" ਨਹੀਂ ਕਰਨਾ। "ਸੇ" ਦਾ ਭਾਵ ਹੈ "ਸਨ"। |
| ਏ ਸ੍ਰਵਣਹੁ ਮੇਰਿਹੋ, ਸਾਚੈ ਸੁਨਣੈ ਨੋ ਪਠਾਏ ॥ | ਨੋਂ | ਨੋ ਦਾ ਭਾਵ ਹੈ ਨੂੰ |
| ਸਾਚੈ ਸੁਨਣੈ ਨੋ ਪਠਾਏ, ਸਰੀਰਿ ਲਾਏ, ਸੁਣਹੁ ਸਤਿ ਬਾਣੀ ॥ | | |
| ਜਿਤੁ ਸੁਣੀ, ਮਨੁ ਤਨੁ ਹਰਿਆ ਹੋਆ, ਰਸਨਾ ਰਸਿ ਸਮਾਣੀ ॥ | | |
| ਸਚੁ ਅਲਖ ਵਿਡਾਣੀ, ਤਾ ਕੀ ਗਤਿ, ਕਹੀ ਨ ਜਾਏ ॥ | | |
| ਕਹੈ ਨਾਨਕੁ, ਅੰਮ੍ਰਿਤ ਨਾਮੁ ਸੁਣਹੁ, ਪਵਿਤ੍ਰ ਹੋਵਹੁ, ਸਾਚੈ ਸੁਨਣੈ ਨੋ ਪਠਾਏ ॥੩੭॥ | | |
| ਹਰਿ, ਜੀਉ ਗੁਫਾ ਅੰਦਰਿ ਰਖਿ ਕੈ, ਵਾਜਾ ਪਵਣੁ ਵਜਾਇਆ ॥ | | "ਹਰਿ ਜੀਉ" ਇਕੱਠਾ ਨਹੀਂ ਬੋਲਣਾ। "ਹਰਿ" ਤੇ ਰੁਕਣਾ ਹੈ। ਇਥੇ "ਜੀਉ" ਦਾ ਭਾਵ ਹੈ "ਜੀਵ" ਨਾਂ ਕਿ ਆਦਰਵਾਚੀ ਸ਼ਬਦ "ਜੀ"। |
| ਵਜਾਇਆ ਵਾਜਾ ਪਉਣ, ਨਉ ਦੁਆਰੇ ਪਰਗਟੁ ਕੀਏ, ਦਸਵਾ ਗੁਪਤੁ ਰਖਾਇਆ ॥ | ਨਉਂ, ਦਸਵਾਂ | |
| ਗੁਰਦੁਆਰੈ ਲਾਇ ਭਾਵਨੀ, ਇਕਨਾ, ਦਸਵਾ ਦੁਆਰੁ ਦਿਖਾਇਆ ॥ | ਇਕਨਾਂ, ਦਸਵਾਂ | ਇਕਨਾਂ - ਕਈਆਂ ਨੂੰ |
| ਤਹ ਅਨੇਕ ਰੂਪ, ਨਾਉ ਨਵ ਨਿਧਿ, ਤਿਸ ਦਾ ਅਮਤੁ, ਨ ਜਾਈ ਪਾਇਆ ॥ | ਤਹਂ, ਨਾਂਉ | ਤਹ ਅਸਲ ਵਿਚ "ਤਹਾਂ" ਦਾ ਛੋਟਾ ਰੂਪ ਹੈ ਤੇ ਇਸਦਾ "ਹ" ਬਿੰਦੇ ਸਹਿਤ ਉਠਦਾ ਹੈ। |
| ਕਹੈ ਨਾਨਕੁ, ਹਰਿ ਪਿਆਰੈ, ਜੀਉ ਗੁਫਾ ਅੰਦਰਿ ਰਖਿ ਕੈ, ਵਾਜਾ ਪਵਣੁ ਵਜਾਇਆ ॥੩੮॥ | | "ਪਿਆਰੈ ਜੀਉ" ਇਕੱਠਾ ਨਹੀਂ ਬੋਲਣਾ। "ਪਿਆਰੈ" ਤੇ ਰੁਕਣਾ ਹੈ। ਇਥੇ "ਜੀਉ" ਦਾ ਭਾਵ ਹੈ "ਜੀਵ" ਨਾਂ ਕਿ ਆਦਰਵਾਚੀ ਸ਼ਬਦ "ਜੀ"। |
| ਏਹੁ ਸਾਚਾ ਸੋਹਿਲਾ, ਸਾਚੈ ਘਰਿ ਗਾਵਹੁ ॥ | | |
| ਗਾਵਹੁ ਤ ਸੋਹਿਲਾ, ਘਰਿ ਸਾਚੈ, ਜਿਥੈ ਸਦਾ ਸਚੁ ਧਿਆਵਹੇ ॥ | ਧਿਆਵਹੇਂ | |
| ਸਚੋ ਧਿਆਵਹਿ, ਜਾ ਤੁਧੁ ਭਾਵਹਿ, ਗੁਰਮੁਖਿ ਜਿਨਾ ਬੁਝਾਵਹੇ ॥ | ਧਿਆਵਹਿਂ, ਭਾਵਹਿਂ, ਬੁਝਾਵਹੇਂ | |
| ਇਹੁ ਸਚੁ, ਸਭਨਾ ਕਾ ਖਸਮੁ ਹੈ, ਜਿਸੁ ਬਖਸੇ, ਸੋ ਜਨੁ ਪਾਵਹੇ ॥ | ਸਭਨਾਂ, ਖ਼ਸਮ, ਬਖ਼ਸ਼ੇ | |
| ਕਹੈ ਨਾਨਕੁ, ਸਚੁ ਸੋਹਿਲਾ, ਸਚੈ ਘਰਿ ਗਾਵਹੇ ॥੩੯॥ | ਗਾਵਹੇਂ | |

# ਸੰਥਿਆ ਸ੍ਰੀ ਅਨੰਦੁ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
|---|---|---|
| ਅਨਦੁ ਸੁਣਹੁ, ਵਡਭਾਗੀਹੋ, ਸਗਲ ਮਨੋਰਥ ਪੂਰੇ ॥ | ਅਨੰਦੁ | ੧. ਪੁਰਾਤਨ ਸਰੂਪਾਂ ਵਿਚ ਪਾਠ "ਅਨੰਦੁ" ਟਿਪੀ ਨਾਲ ਹੈ ਤੇ ਸ਼ੁਧ ਪਾਠ ਅਨੰਦ ਹੀ ਹੈ।<br>੨. "ਵਡਭਾਗੀਹੋ" ਸੰਬੋਧਨ ਕਾਰਕ ਵਿਚ ਹੈ, ਇਸ ਕਰਕੇ ਇਸ ਨੂੰ ਅਲਗ ਉਠਾਉਣਾ ਹੈ ਭਾਵ ਇਸ ਦੇ ਅੱਗੇ ਪਿੱਛੇ ਬਿਸ਼ਰਾਮ ਹੈ। |
| ਪਾਰਬ੍ਰਹਮੁ ਪ੍ਰਭੁ ਪਾਇਆ, ਉਤਰੇ ਸਗਲ ਵਿਸੂਰੇ ॥ | | |
| ਦੂਖ ਰੋਗ ਸੰਤਾਪ ਉਤਰੇ, ਸੁਣੀ ਸਚੀ ਬਾਣੀ ॥ | | |
| ਸੰਤ ਸਾਜਨ ਭਏ ਸਰਸੇ, ਪੂਰੇ ਗੁਰ ਤੇ ਜਾਣੀ ॥ | ਸਰੱਸੇ | ਸ-ਰਸੇ - ਰੱਸ ਨਾਲ ਭਰੇ। |
| ਸੁਣਤੇ ਪੁਨੀਤ, ਕਹਤੇ ਪਵਿਤੁ, ਸਤਿਗੁਰੁ ਰਹਿਆ ਭਰਪੂਰੇ ॥ | | |
| ਬਿਨਵੰਤਿ ਨਾਨਕੁ, ਗੁਰ ਚਰਣ ਲਾਗੇ, ਵਾਜੇ ਅਨਹਦ ਤੂਰੇ ॥੪੦॥੧॥ | | |